੧ੴ ਸਤਿਗੁਰ ਪ੍ਰਸਾਦਿ ।।



# ਪੰਜਾਬੀ ਹਿੰਦੀ ਬਾਲ ਬੋਧ

ੳ ऊड़ा
ਅ ऐड़ा
ੲ ईड़ी
ਸ सस्सा
ਹ हाहा
ਕ कक्का
ਖ खख्खा
ਗ गग्गा
ਘ घग्गा
ਙ ङ.ङ.ा

ਚ चच्चा
ਛ छच्छा
ਜ जज्जा
ਝ झज्झा
ਞ ञञा




ਪ੍ਰਕਾਸ਼ਕ
ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ।

ਭੇਟਾ ਰਹਿਤ

Sri Satguru Jagjit Singh Ji eLibrary NamdhariElibrary@gmail.com

ਪਾਠ - ੧ (पाठ – १)

# ਪੰਜਾਬੀ ਦੀ ਵਰਨਮਾਲਾ (ਪੈਂਤੀ) ਦਾ ਉਚਾਰਨ

## पंजाबी की वर्णमाला (पैंती का उच्चारण)



| | | | | |
|---|---|---|---|---|
| ੳ उ | ਅ अ | ੲ इ | ਸ स | ਹ ह |
| ऊड़ा | ऐडा | ईडी | सस्सा | हाहा |
| ਕ क | ਖ ख | ਗ ग | ਘ घ | ਙ ङ |
| कक्का | खख्खा | गग्गा | घग्गा | ङ |
| ਚ च | ਛ छ | ਜ ज | ਝ झ | ਞ ञ |
| चच्चा | छच्छा | जज्जा | झज्झा | ञञा |
| ਟ ट | ਠ ठ | ਡ ड | ਢ ढ | ਣ ण |
| टैंका | ठट्ठा | डड्डा | ढड्डा | णाणा |
| ਤ त | ਥ थ | ਦ द | ਧ ध | ਨ न |
| तत्ता | थथ्था | दद्दा | धद्धा | नन्ना |
| ਪ प | ਫ फ | ਬ ब | ਭ भ | ਮ म |
| पप्पा | फ़फ्फा | बब्बा | भब्भा | मम्मा |
| ਯ य | ਰ र | ਲ ल | ਵ व | ੜ ड़ |
| यय्या | रारा | लल्ला | वव्वा | ड़ाड़ा |
| ਸ਼ श | ਖ਼ ख़ | ਗ਼ ग़ | ਜ਼ ज़ | ਫ਼ फ़ |
| शश्शा | ख़क्ख़ा | ग़ग्ग़ा | ज़ज्ज़ा | फ़फ्फ़ा |

Sri Satguru Jagjit Singh Ji eLibrary NamdhariElibrary@gmail.com

ਪਾਠ - ੨ (पाठ 2)

२

# ਇਨ੍ਹਾਂ ਅੱਖਰਾਂ ਨੂੰ ਪਛਾਣੋਂ
# (इन अक्षरों को पहचानिए)

| | | | | |
|---|---|---|---|---|
| ਹ | ਰ | ਗ | ਸ | ਮ |
| ਟ | ੲ | ਫ | ਵ | ਙ |
| ਤ | ਡ | ੜ | ਝ | ਭ |
| ੳ | ਪ | ਖ | ਧ | ਥ |
| ਘ | ਅ | ਨ | ਠ | ਲ |
| ਦ | ਚ | ਢ | ਜ | ਕ |
| ਯ | ਬ | ਞ | ਣ | ਛ |

ਨੋਟ : ਪੰਜਾਬੀ ਦੀ ਸੁੰਦਰ ਲਿਖਤੀ ਲਈ ਅਧਿਆਪਕ ਨੂੰ ਉਪਰਲੀ ਤਰਤੀਬ ਅਨੁਸਾਰ ਹ, ਟ, ਤ, ਪ, ਨ, ਦ ਤੋਂ ਬਣਦੇ ਅਖਰਾਂ ਦੀ ਜਾਚ ਦਸਣੀ ਚਾਹੀਦੀ ਹੈ ।

Sri Satguru Jagjit Singh Ji eLibrary NamdhariElibrary@gmail.com

# ਪਾਠ ੩- (पाठ – ३)

## ਲਗਾਂ-ਮਾਤਰਾਂ (मात्राएं)

| ਮਾਤਰਾ ਦਾ ਨਾਮ | ਚਿੰਨ੍ਹ | ਸੂਰ | मात्रा का नाम | चिन्ह | स्वर |
|---|---|---|---|---|---|
| ਮੁਕਤਾ | --- | ਸ | मुक्ता | – | स |
| ਕੰਨਾ | ਾ | ਸਾ | कन्ना | ा | सा |
| ਸਿਹਾਰੀ | ਿ | ਸਿ | सिहारी | ि | सि |
| ਬਿਹਾਰੀ | ੀ | ਸੀ | बिहारी | ी | सी |
| ਔਂਕੜ | ੁ | ਸੁ | औंकड़ | ु | सु |
| ਦੁਲੈਂਕੜ | ੂ | ਸੂ | दुलैंकड़ | ू | सू |
| ਲਾਂ | ੇ | ਸੇ | लां | े | से |
| ਦੁਲਾਈਆਂ | ੈ | ਸੈ | दुलाईयां | ै | सै |
| ਹੋੜਾ | ੋ | ਸੋ | होड़ा | ो | सो |
| ਕਨੌੜਾ | ੌ | ਸੌ | कनौड़ा | ौ | सौ |
| ਟਿੱਪੀ | ੰ | ਸੰ | हिन्दी में टिप्पी नहीं है। | | |
| ਬਿੰਦੀ | ਂ | ਸਾਂ | बिन्दी | ं | सं |

### ਵਿਸ਼ੇਸ਼ ਨੋਟ

। ਪੰਜਾਬੀ ਤੇ ਹਿੰਦੀ ਦੇ ਗ,ਟ,ਠ, ਵਿਚ ਕੋਈ ਫ਼ਰਕ ਨਹੀਂ।
पंजाबी व हिन्दी के ग,ट,ठ में कोई अन्तर नहीं ।

2 ਹੇਠ ਲਿਖੇ ਲਿਪੀ ਅਖੱਰ ਤਾਂ ਮਿਲਦੇ ਹਨ ਪਰ ਪੰਜਾਬੀ ਹਿੰਦੀ ਵਿਚ ਧੁਨੀ ਵੱਖ-ਵੱਖ ਹੈ।
निम्नलिखित लिपि अक्षर तो मिलते हैं परन्तु पंजाबी हिन्दी में ध्वनि भिन्न है

| ਪੰਜਾਬੀ ਅੱਖਰ<br>पंजाबी अक्षर | ਪੰਜਾਬੀ ਉਚਾਰਣ<br>पंजाबी उच्चारण | ਹਿੰਦੀ ਅੱਖਰ<br>हिन्दी अक्षर |
|---|---|---|
| ਧ | धद्दा | य |
| ਸ | सस्सा | म |
| ਮ | मम्मा | भ |
| ਫ | फप्फा | ढ |
| ਥ | थत्था | ष |

Sri Satguru Jagjit Singh Ji eLibrary NamdhariElibrary@gmail.com

# ਪਾਠ - ੪

| ਅ | ਆ | ਇ | ਈ | ਉ | ਊ | ਏ | ਐ | ਓ | ਔ | ਅੰ | ਆਂ |
|---|---|---|---|---|---|---|---|---|---|---|---|
| ਸ | ਸਾ | ਸਿ | ਸੀ | ਸੁ | ਸੂ | ਸੇ | ਸੈ | ਸੋ | ਸੌ | ਸੰ | ਸਾਂ |
| ਹ | ਹਾ | ਹਿ | ਹੀ | ਹੁ | ਹੂ | ਹੇ | ਹੈ | ਹੋ | ਹੌ | ਹੰ | ਹਾਂ |
| ਕ | ਕਾ | ਕਿ | ਕੀ | ਕੁ | ਕੂ | ਕੇ | ਕੈ | ਕੋ | ਕੌ | ਕੰ | ਕਾਂ |
| ਖ | ਖਾ | ਖਿ | ਖੀ | ਖੁ | ਖੂ | ਖੇ | ਖੈ | ਖੋ | ਖੌ | ਖੰ | ਖਾਂ |
| ਗ | ਗਾ | ਗਿ | ਗੀ | ਗੁ | ਗੂ | ਗੇ | ਗੈ | ਗੋ | ਗੌ | ਗੰ | ਗਾਂ |
| ਘ | ਘਾ | ਘਿ | ਘੀ | ਘੁ | ਘੂ | ਘੇ | ਘੈ | ਘੋ | ਘੌ | ਘੰ | ਘਾਂ |
| ਙ | ਙਾ | ਙਿ | ਙੀ | ਙੁ | ਙੂ | ਙੇ | ਙੈ | ਙੋ | ਙੌ | ਙੰ | ਙਾਂ |
| ਚ | ਚਾ | ਚਿ | ਚੀ | ਚੁ | ਚੂ | ਚੇ | ਚੈ | ਚੋ | ਚੌ | ਚੰ | ਘਾਂ |
| ਛ | ਛਾ | ਛਿ | ਛੀ | ਛੁ | ਛੂ | ਛੇ | ਛੈ | ਛੋ | ਛੌ | ਛੰ | ਛਾਂ |
| ਜ | ਜਾ | ਜਿ | ਜੀ | ਜੁ | ਜੂ | ਜੇ | ਜੈ | ਜੋ | ਜੌ | ਜੰ | ਜਾਂ |
| ਝ | ਝਾ | ਝਿ | ਝੀ | ਝੁ | ਝੂ | ਝੇ | ਝੈ | ਝੋ | ਝੌ | ਝੰ | ਝਾਂ |
| ਞ | ਞਾ | ਞਿ | ਞੀ | ਞੁ | ਞੂ | ਞੇ | ਞੈ | ਞੋ | ਞੌ | ਞੰ | ਞਾਂ |
| ਟ | ਟਾ | ਟਿ | ਟੀ | ਟੁ | ਟੂ | ਟੇ | ਟੈ | ਟੋ | ਟੌ | ਟੰ | ਟਾਂ |
| ਠ | ਠਾ | ਠਿ | ਠੀ | ਠੁ | ਠੂ | ਠੇ | ਠੈ | ਠੋ | ਠੌ | ਠੰ | ਠਾਂ |
| ਡ | ਡਾ | ਡਿ | ਡੀ | ਡੁ | ਡੂ | ਡੇ | ਡੈ | ਡੋ | ਡੌ | ਡੰ | ਡਾਂ |
| ਢ | ਢਾ | ਢਿ | ਢੀ | ਢੁ | ਢੂ | ਢੇ | ਢੈ | ਢੋ | ਢੌ | ਢੰ | ਢਾਂ |
| ਣ | ਣਾ | ਣਿ | ਣੀ | ਣੁ | ਣੂ | ਣੇ | ਣੈ | ਣੋ | ਣੌ | ਣੰ | ਣਾਂ |
| ਤ | ਤਾ | ਤਿ | ਤੀ | ਤੁ | ਤੂ | ਤੇ | ਤੈ | ਤੋ | ਤੌ | ਤੰ | ਤਾਂ |
| ਥ | ਥਾ | ਥਿ | ਥੀ | ਥੁ | ਥੂ | ਥੇ | ਥੈ | ਥੋ | ਥੌ | ਥੰ | ਥਾਂ |
| ਦ | ਦਾ | ਦਿ | ਦੀ | ਦੁ | ਦੂ | ਦੇ | ਦੈ | ਦੋ | ਦੌ | ਦੰ | ਦਾਂ |
| ਧ | ਧਾ | ਧਿ | ਧੀ | ਧੁ | ਧੂ | ਧੇ | ਧੈ | ਧੋ | ਧੌ | ਧੰ | ਧਾਂ |
| ਨ | ਨਾ | ਨਿ | ਨੀ | ਨੁ | ਨੂ | ਨੇ | ਨੈ | ਨੋ | ਨੌ | ਨੰ | ਨਾਂ |
| ਪ | ਪਾ | ਪਿ | ਪੀ | ਪੁ | ਪੂ | ਪੇ | ਪੈ | ਪੋ | ਪੌ | ਪੰ | ਪਾਂ |
| ਫ | ਫਾ | ਫਿ | ਫੀ | ਫੁ | ਫੂ | ਫੇ | ਫੈ | ਫੋ | ਫੌ | ਫੰ | ਫਾਂ |
| ਬ | ਬਾ | ਬਿ | ਬੀ | ਬੁ | ਬੂ | ਬੇ | ਬੈ | ਬੋ | ਬੌ | ਬੰ | ਬਾਂ |
| ਭ | ਭਾ | ਭਿ | ਭੀ | ਭੁ | ਭੂ | ਭੇ | ਭੈ | ਭੋ | ਭੌ | ਭੰ | ਭਾਂ |
| ਮ | ਮਾ | ਮਿ | ਮੀ | ਮੁ | ਮੂ | ਮੇ | ਮੈ | ਮੋ | ਮੌ | ਮੰ | ਮਾਂ |
| ਯ | ਯਾ | ਯਿ | ਯੀ | ਯੁ | ਯੂ | ਯੇ | ਯੈ | ਯੋ | ਯੌ | ਯੰ | ਯਾਂ |
| ਰ | ਰਾ | ਰਿ | ਰੀ | ਰੁ | ਰੂ | ਰੇ | ਰੈ | ਰੋ | ਰੌ | ਰੰ | ਰਾਂ |
| ਲ | ਲਾ | ਲਿ | ਲੀ | ਲੁ | ਲੂ | ਲੇ | ਲੈ | ਲੋ | ਲੌ | ਲੰ | ਲਾਂ |
| ਵ | ਵਾ | ਵਿ | ਵੀ | ਵੁ | ਵੂ | ਵੇ | ਵੈ | ਵੋ | ਵੌ | ਵੰ | ਵਾਂ |
| ੜ | ੜਾ | ੜਿ | ੜੀ | ੜੁ | ੜੂ | ੜੇ | ੜੈ | ੜੋ | ੜੌ | ੜੰ | ੜਾਂ |

Sri Satguru Jagjit Singh Ji eLibrary NamdhariElibrary@gmail.com

# ਪਾਠ ੫ – (पाठ – ५)

## ਮੁਕਤੇ ਵਾਲੇ ਸ਼ਬਦ
## (मुक्ते वाले शब्द)

ਜ + ਲ = ਜਲ
ज + ल = जल
ਮ + ਟ + ਰ = ਮਟਰ
म + ट + र = मटर

ਹ + ਰ = ਹਰ
ह + र = हर
ਕ + ਲ + ਮ = ਕਲਮ
क + ल + म = कलम

| | | | | |
|---|---|---|---|---|
| ਘਰ | ਤਰ | ਡਰ | ਕਰ | ਭਰ |
| ਕਲ | ਛਲ | ਰਲ | ਹਲ | ਚਲ |
| ਨਲ | ਦਸ | ਫੜ | ਲੜ | ਮਤ |
| ਪਰ | ਤਪ | ਜਪ | ਫਲ | ਬਸ |
| ਰਤਨ | ਚਮਕ | ਮਸਰ | ਖ਼ਬਰ | ਭਜਨ |
| ਸਬਕ | ਨਕਲ | ਗਰਮ | ਸੜਕ | ਕਣਕ |
| ਫ਼ਸਲ | ਖਰਚ | ਸਰਕਸ | ਬਰਤਨ | ਸ਼ਰਬਤ |
| ਪਰਬਤ | ਪਤਝੜ | ਖਲਕਤ | ਕਸਰਤ | ਪਟਸਨ |

ਜਲ ਭਰ ।
ਖ਼ਬਰ ਪੜ੍ਹ ।
ਬਚਤ ਕਰ ।
ਬਰਤਨ ਫੜ ।
ਕਲ੍ਹ ਸਫਰ ਕਰ ।
ਝਟਪਟ ਖ਼ਤ ਪੜ੍ਹ ।
ਭਜਨ ਕਰ ।

ਨੋਟ : ਅਧਿਆਪਕ ਨੂੰ ਇਹ ਦੱਸਣਾ ਚਾਹੀਦਾ ਹੈ ਕਿ ਬਗੈਰ ਮਾਤਰਾ ਤੋਂ ਬਣੇ ਸ਼ਬਦਾਂ ਨੂੰ ਮੁਕਤਾ - ਅੱਖਰੀ ਸ਼ਬਦ ਕਹਿੰਦੇ ਹਨ ।

Sri Satguru Jagjit Singh Ji eLibrary NamdhariElibrary@gmail.com

## ਪਾਠ ੬—(पाठ – ६)

## (ਾ) ਕੰਨੇ ਵਾਲੇ ਸ਼ਬਦ
## कन्ने वाले शब्द

ਕਾ + ਕਾ = ਕਾਕਾ　　ਮਾ +ਮਾ = ਮਾਮਾ　　ਚਾ + ਚਾ = ਚਾਚਾ

का + का = काका　　मा + मा = मामा　　चा + चा = चाचा

ਚਾ + ਦ + ਰ = ਚਾਦਰ　　ਗਾ + ਜ + ਰ = ਗਾਜਰ

चा+ द + र = चादर　　गा +ज+ र = गाजर

ਕਾਕਾ ਆ । ਮਾਮਾ ਜਾਹ । ਚਾਚਾ ਨਾ ਜਾਹ ।

ਬਾਬਾ ਘਰ ਆ । ਰਾਮ ਅਨਾਰ ਖਾਹ ।

ਲਾਲ ਚਾਦਰ ਰੱਖ । ਚਾਚਾ ਪਾਲਕ ਖਾਹ ।

ਚਾਰ ਵਾਰ ਛਾਲ ਮਾਰ । ਤਲਵਾਰ ਮਾਰ ।

ਗਾਲ੍ਹ ਨਾ ਕੱਢ । ਸਰਦਾਰ ਬਣ ।

ਸਭ ਦਾ ਡਰ ਲਾਹ । ਸਾਜ਼ ਵਜਾ ।

ਰਾਤ ਤਕ ਵਾਪਸ ਆ । ਕਰਤਾਰ ਦਾ ਭਜਨ ਕਰ ।

ਵਰਤ ਨਾ ਰੱਖ । ਮਾਤਾ ਦਾ ਆਦਰ ਕਰ ।

ਪ਼ਾਪ ਨਾ ਕਰ । ਬਾਲਕ ਨਾਲ ਬਾਜ਼ਾਰ ਜਾਹ ।

ਆਪਣਾ ਪਾਠ ਆਪ ਕਰ ।

---

ਨੋਟ :ਬੱਚੇ ਨੂੰ ਕੰਨੇ ਦੀ ਅਵਾਜ਼ ਦੱਸਣ ਲਈ ਪਹਿਲਾਂ ਅੱਖਰ ਬੋਲੋ, ਫਿਰ ਕੰਨਾ ਬੋਲੋ । ਫਿਰ ਰਲਾ ਕੇ ਅਵਾਜ਼ ਅ ਕੰਨਾ ਆ । ਇਹ ਵੀ ਦੱਸੋ ਕੰਨੇ ਦੀ ਅਵਾਜ਼ ਆ ਹੁੰਦੀ ਹੈ । ਕੰਨਾ ਅੱਖਰ ਦੇ ਅੱਧ ਤਕ ਲੱਗਣਾ ਚਾਹੀਦਾ ਹੈ ।

Sri Satguru Jagjit Singh Ji eLibrary　　NamdhariElibrary@gmail.com

# ਪਾਠ ੭ - (पाठ – ७)

## ਸਿਹਾਰੀ ( ਿ) ਵਾਲੇ ਸ਼ਬਦ
## सिहारी ( ि) वाले शब्द

ਦਿ + ਲ = ਦਿਲ
दि + ल = दिल

ਮਿ + ਲ = ਮਿਲ
मि+ ल = मिल

ਸਿ + ਰ = ਸਿਰ
सि + र = सिर

ਸਿ + ਤਾ + ਰ = ਸਿਤਾਰ
सि + ता + र = सितार

ਕਿ + ਸਾ + ਨ = ਕਿਸਾਨ
कि+ सा + न = किसान

ਕਿ + ਤਾ + ਬ = ਕਿਤਾਬ
कि + ता + ब = किताब

ਸਿਰ ਵਾਹ। ਦਿਨ ਗਿਣ। ਇਹ ਪਾਠ ਲਿਖ।

ਇਸ ਕਲਮ ਨਾਲ ਲਿਖ। ਇਹ ਪਾਠ ਯਾਦ ਕਰ।

ਸਿਰ ਨਾ ਹਿਲਾ। ਜਲ ਦਾ ਗਲਾਸ ਫੜ।

ਪਿਤਾ ਨਾਲ ਜਾਹ। ਇਤਿਹਾਸ ਪੜ੍ਹ।

ਕਿਰਪਾਨ ਧਾਰਨ ਕਰ। ਧਿਆਨ ਨਾਲ ਲਿਖ।

ਲਾਲ ਮਿਰਚ ਨਾ ਖਾਹ। ਟਿਕਟ ਨਾ ਫਾੜ।

ਸਿਤਾਰ ਵਜਾ। ਰਾਗ ਸਿਖਾ। ਰਲ ਮਿਲ ਗਾ।

ਨੋਟ : ਬੱਚੇ ਨੂੰ ਦੱਸਿਆ ਜਾਵੇ ਕਿ ਸਿਹਾਰੀ ਅੱਖਰ ਦੇ ਖੱਬੇ ਪਾਸੇ ਲਗਦੀ ਹੈ ਤੇ ਇਸ ਦੀ ਅਵਾਜ਼ ਨਰਮ 'ਇ' ਹੁੰਦੀ ਹੈ।

Sri Satguru Jagjit Singh Ji eLibrary NamdhariElibrary@gmail.com

# ਪਾਠ ੮- (पाठ – ८)

## ਬਿਹਾਰੀ ( ੀ ) ਵਾਲੇ ਸ਼ਬਦ
## बिहारी (ी) वाले शब्द

ਵੀ + ਰ = ਵੀਰ    ਖੀ + ਰ = ਖੀਰ    ਹਾ + ਥੀ = ਹਾਥੀ
वी + र = वीर    खी + र = खीर    हा + थी = हाथी

ਲ + ੜ + ਕੀ = ਲੜਕੀ    ਸਿ + ਆ + ਹੀ = ਸਿਆਹੀ
ल+ ड़+ की = लड़की    सि+ आ + ही = सिआही

ਚੀਚੀ    ਬੀਬੀ    ਤੀਜੀ

ਮਾਮੀ    ਦਾਦੀ    ਖਾਰੀ    ਭਾਰੀ

ਪਿਆਲੀ ਨਾਲ ਚਾਹ ਪੀ ।    ਸੀਟੀ ਨਾ ਵਜਾ ।

ਫਿਲਮੀ ਗੀਤ ਨਾ ਗਾ ।    ਹਰੀ ਸਬਜ਼ੀ ਖਾਹ ।

ਮਾਮੀ ਹਾਥੀ ਵਿਖਾ ।    ਵੀਰ ਵੀਰ ਖੀਰ ਖਾਹ ।

ਭਾਈ ਸਾਹਿਬ ਜੀ ਦਾ ਸਤਿਕਾਰ ਕਰ ।

ਸ਼ਰਾਬ ਨਾ ਪੀ ।    ਥਾਲੀ ਵਿਚ ਖੀਰ ਖਾ ।

ਚਿੱਟੀ ਕਮੀਜ਼ ਪਾ ।    ਹਕੀਮ ਪਾਸ ਜਾ ।

ਭੜਕੀਲਾ ਲਿਬਾਸ ਨਾ ਪਾ ।

ਅਜੀਤ ਸਾਈਕਲ ਚਲਾ ।

ਕਾਲੀ ਸਿਆਹੀ ਨਾਲ ਲਿਖ ।

ਨੋਟ : ਅਧਿਆਪਕ ਬੱਚੇ ਨੂੰ ਦੱਸੇ ਕਿ 'ਬਿਹਾਰੀ' ਅੱਖਰ ਦੇ ਸੱਜੇ ਪਾਸੇ ਲਗਦੀ ਹੈ। ਬੱਚੇ ਨੂੰ ਬਿਹਾਰੀ ਦੀ ਅਵਾਜ਼ 'ਈ' ਦੱਸਣ ਲਈ ਪਹਿਲਾਂ ਅੱਖਰ , ਫਿਰ ਬਿਹਾਰੀ ,ਫਿਰ ਪੂਰੀ ਅਵਾਜ਼ ਸ ਨੂੰ ਬਿਹਾਰੀ 'ਸੀ' ਦੱਸੀ ਜਾਵੇ।

Sri Satguru Jagjit Singh Ji eLibrary    NamdhariElibrary@gmail.com

# ਪਾਠ ੯–(पाठ – ९)

## ਔਂਕੜ (ੁ) ਵਾਲੇ ਸ਼ਬਦ

## औंकड़ (ु) वाले शब्द

ਸੁ + ਖ = ਸੁਖ　　ਦੁ + ਖ = ਦੁਖ　　ਸੁ + ਣ = ਸੁਣ

सु + ख = सुख　　दु + ख = दुख　　सु + न = सुन

ਗੁ + ਲਾ + ਬ = ਗੁਲਾਬ　　ਦੁ + ਕਾ + ਨ = ਦੁਕਾਨ

गु + ला + ब = गुलाब　　दु + का + न = दुकान

ਉਸ　ਰੁਸ　ਗੁਰ　ਤੁਰ　ਮੁੜ　ਗੁੜ

ਪੁਲ　ਕੁੜੀ　ਪੁੜੀ　ਛੁਰੀ　ਬੁਰੀ　ਤੁਰੀ

ਗੁਲਾਬ　ਜਾਮਨ　ਖਾਹ।

ਬਰਫ ਵਾਲੀ ਕੁਲਫੀ ਨਾ ਖਾਹ।

ਬਾਬਾ ਬੁਢਾ ਜੀ ਦੀ ਸਾਖੀ ਧਿਆਨ ਨਾਲ ਸੁਣ।

ਕੁੜਤਾ ਪਜਾਮਾ ਪਾ। ਗੁਰ ਹੁਕਮ ਅਨੁਸਾਰ ਚਲ।

ਗੁਰਮੁਖ ਬਣ।　ਸੁਰੀਲਾ ਵਾਜਾ ਵਜਾ।

ਮਧੁਰ ਕੀਰਤਨ ਕਰ।　ਸ਼ਬਦ ਸੁਣ।

ਫਿਲਮੀ ਗੀਤ ਨਾ ਸੁਣ।　ਗੁਰਬਾਣੀ ਗਾ।

ਜਪੁਜੀ ਸਾਹਿਬ ਦਾ ਪਾਠ ਧਿਆਨ ਨਾਲ ਕਰ।

ਸੋਹਣਾ ਸੋਹਣਾ ਲਿਖ।

ਕੁਰਸੀ ਦਾ ਲਾਲਚ ਨਾ ਕਰੀ। ਸਾਫ਼ ਰੁਮਾਲ ਰੱਖ।

ਫੁਰਤੀ ਨਾਲ ਤਲਵਾਰ ਦਾ ਵਾਰ ਕਰ।

Sri Satguru Jagjit Singh Ji eLibrary　NamdhariElibrary@gmail.com

# ਪਾਠ ੧੦ - (पाठ - १०)

## ਦੁਲੈਂਕੜੇ ( ੂ ) ਵਾਲੇ ਸ਼ਬਦ

## दुलैंकड़े ( ू ) वाले शब्द

ਪੂ + ਜਾ = ਪੂਜਾ    ਦੂ + ਰ = ਦੂਰ    ਚਾ + ਕੂ = ਚਾਕੂ

पू + जा = पूजा    दू + र = दूर    चा + कू = चाकू

ਕ + ਬੂ + ਤ + ਰ = ਕਬੂਤਰ    ਜ਼ + ਰੂ + ਰ = ਜ਼ਰੂਰ

क + बू + त + र = कबूतर    ज़ + रू + र = ज़रूर

ਮੂਲੀ    ਸੂਟ    ਫੂਕ    ਆੜੂ    ਖੂਬ

ਗੁਰੂ ਗੁਰੂ ਜਪ । ਝੂਠ ਨਾ ਮਾਰ । ਜੂਆ ਨਾ ਖੇਡ ।

ਸੂਰਜ ਦੀ ਪੂਜਾ ਨਾ ਕਰ ।

ਗੁਰੂ ਘਰ ਦੀ ਵਡਿਆਈ ਕਰ ।

ਵਾਹਿਗੁਰੂ ਜੀ ਕੀ ਫਤਹਿ ਬੁਲਾ । ਕਬੂਤਰ ਨਾ ਫੜ ।

ਮੂਰਖ ਨਾ ਬਣ । ਗੁਰੂ ਦਾ ਸ਼ਬਦ ਸੁਣ ।

ਸੂਰਮਾ ਬਣ , ਡਰੂ (ਡਰਾਕਲ) ਨਾ ਬਣ ।

ਪੂਰੀ ਲਗਨ ਨਾਲ ਪੜ੍ਹ । ਬੂਟ ਪਾਲਿਸ਼ ਕਰ ।

ਝਾੜੂ ਨਾਲ ਫਰਸ਼ ਸਾਫ਼ ਕਰ ।

ਚਾਕੂ ਨਾਲ ਆਲੂ ਛਿੱਲ । ਲੂਣ ਲਿਆ ।

ਮੂਲੀ ਖਾਹ । ਸੂਈ ਧਿਆਨ ਨਾਲ ਫੜ ।

ਸਕੂਲ ਵਿਚ ਗਤਕਾ ਖੇਡ ।

ਫਜ਼ੂਲ ਖਰਚ ਨਾ ਕਰ । ਜੂਠ ਨਾ ਛੱਡ ।

Sri Satguru Jagjit Singh Ji eLibrary    NamdhariElibrary@gmail.com

# ਪਾਠ ੧੧--(पाठ – ११)



## ਲਾਂ ( ੇ ) ਵਾਲੇ ਸ਼ਬਦ

## लां ( े ) वाले शब्द

ਰੇ + ਲ = ਰੇਲ ਤੇ + ਲ = ਤੇਲ ਮੇ + ਲ = ਮੇਲ ਦੇ + ਰ = ਦੇਰ

रे + ल = रेल ते + ल = तेल मे + ल= मेल दे+ र = देर

ਸ + ਲੇ + ਟ = ਸਲੇਟ ਪ + ਲੇ + ਟ = ਪਲੇਟ

स+ ले + ट = सलेट प + ले + ट = पलेट

ਸਵੇਰੇ ਸਵੇਰੇ ਜਾਗ। ਸਲੇਟ 'ਤੇ ਸ਼ਬਦ ਲਿਖ।

ਦੇਹਧਾਰੀ ਗੁਰੂ ਅੱਗੇ ਮੱਥਾ ਨਾ ਟੇਕ।

ਪਲੇਟ ਵਿਚ ਸੇਬ ਰਖ। ਨਹਾ ਕੇ ਪਾਠ ਕਰ।

ਗੁਟਕਾ ਰੁਮਾਲ ਵਿਚ ਵਲੇਟ।

ਤੇਰੇ ਭਾਣੇ ਸਰਬੱਤ ਦਾ ਭਲਾ।

ਨਿਤਨੇਮ ਕਰ। ਕੇਸ ਵਾਹ ਤੇ ਦਸਤਾਰ ਸਜਾ।

ਸਵੇਰੇ ਸਵੇਰੇ ਗੁਰਦੁਆਰੇ ਜਾਹ।

ਕਰ ਸੇਵਾ ਤੇ ਖਾਹ ਮੇਵਾ। ਸ਼ੇਰ ਬਣ।

ਗਿੱਦੜ ਨਾ ਬਣ। ਲਾਰੇ ਨਾ ਲਾ।

ਗੁਰਸਿੱਖੀ ਦੇ ਅਸੂਲ ਯਾਦ ਕਰ।

ਸ਼ੀਸ਼ੇ ਵਿਚ ਆਪਣੀ ਸੂਰਤ ਵੇਖ।

Sri Satguru Jagjit Singh Ji eLibrary NamdhariElibrary@gmail.com

# ਪਾਠ ੧੨-(पाठ-१२)



## ਦੁਲਾਈਆਂ ( ੈ ) ਵਾਲੇ ਸ਼ਬਦ
## दुलाईयां ( ै ) वाले शब्द

ਮੈ + ਲ = ਮੈਲ    ਪੈ + ਸਾ = ਪੈਸਾ    ਥੈ + ਲਾ = ਥੈਲਾ
मै + ल = मैल    पै + सा = पैसा    थै + ला = थैला

ਕ + ਰ + ਨੈ + ਲ = ਕਰਨੈਲ    ਮੈ + ਦਾ + ਨ = ਮੈਦਾਨ
क + र + नै + ल = करनैल    मै + दा + न = मैदान

ਸਵੇਰੇ ਸਵੇਰੇ ਸੈਰ ਕਰ।    ਜਰਨੈਲ ਬਣ।

ਕਿਸੇ ਨਾਲ ਵੈਰ ਨਾ ਕਰ।

ਗੁਰਦੁਆਰੇ ਅਰਾਮ ਨਾਲ ਬੈਠ।

ਕੀਰਤਨ ਪੈਸਾ ਲੈ ਕੇ ਨਾ ਕਰ।

ਗੁਰੂ ਦਾ ਫੈਸਲਾ ਸੁਣ।    ਸਭ ਭੈਣ ਭਰਾ ਹਨ।

ਵੈਰੀ ਨਾ ਸਮਝ। ਮੈਲੇ ਥੈਲੇ ਵਿਚ ਆਟਾ ਨਾ ਪਾ।

ਕਣਕ ਦੀ ਪੈਲੀ ਵੇਖ। ਬੈਲ ਵਰਗਾ ਉਦਮੀ ਬਣ।

ਪੈਰ ਸਾਫ਼ ਕਰ ਕੇ ਗੁਰਦੁਆਰੇ ਜਾ।

ਸਕੂਲ ਦੇ ਮੈਦਾਨ ਵਿਚ ਗਤਕਾ ਖੇਡ।

ਐਤਵਾਰ ਵਾਲੇ ਦਿਨ ਸ਼ਬਦ ਯਾਦ ਕਰ।

ਭੈੜੇ ਫੈਸ਼ਨ ਦਾ ਤਿਆਗ ਕਰ। ਸ਼ੈਤਾਨ ਨਾ ਬਣ।

ਜੈ ਮਾਲਾ ਪਾਣਾ ਮਨਮਤ ਹੈ।

ਮਨ ਦੀ ਮੈਲ ਨਾਮ ਨਾਲ ਲਾਹ।

ਜੈਸਾ ਕਰੇਗਾ, ਤੈਸਾ ਭਰੇਗਾ।

ਭੈੜੀ ਆਦਤ ਛੱਡ।

# ਪਾਠ ੧੩- (पाठ – १३)



## ਹੋੜੇ ( ੋ ) ਵਾਲੇ ਸ਼ਬਦ

## होड़े ( ो ) वाले शब्द

ਮੋ + ਰ = ਮੋਰ
मो + र= मोर

ਚੋ + ਰ = ਚੋਰ
चो+ र= चोर

ਸ਼ੋ + ਰ = ਸ਼ੋਰ
शो+ र =शोर

ਮੋ + ਟ + ਰ = ਮੋਟਰ
मो +ट +र= मोटर

ਚ + ਕੋ + ਰ = ਚਕੋਰ
च +को+ र = चकोर

ਚਲੋ ਗੁਰਦੁਆਰੇ ਕੀਰਤਨ ਸੁਣਨ ਚੱਲੀਏ ।

ਵੇਖੋ ਨਿਰਮਲ ਸੇਵਾ ਕਰ ਰਿਹਾ ਹੈ ।

ਉਸ ਕੋਲ ਗੁਰਬਾਣੀ ਦੀ ਪੋਥੀ ਹੈ ।

ਵਾਹਿਗੁਰੂ ਵਾਹਿਗੁਰੂ ਬੋਲ, ਫਿਲਮੀ ਗੀਤ ਨਾ ਬੋਲ ।

ਗੁਰਬਾਣੀ ਦਾ ਹੁਕਮ ਧਿਆਨ ਨਾਲ ਸੁਣੋ ।

ਸਦਾ ਸੋਚ ਕੇ ਬੋਲੋ । ਪੂਰਾ ਪੂਰਾ ਤੋਲੋ ।

ਬਿਨ ਸੋਚੇ ਮੂੰਹ ਨਾ ਖੋਲ੍ਹੋ । ਜੋਸ਼ ਵਿਚ ਹੋਸ਼ ਰਖੋ ।

ਫ਼ੋਟੋ ਦੀ ਪੂਜਾ ਨਾ ਕਰੋ । ਗੁਰੂ 'ਤੇ ਭਰੋਸਾ ਰਖੋ ।

ਬੋਲੇ ਸੋ ਨਿਹਾਲ । ਵਾਹਿਗੁਰੂ ਜਪੋ ।

ਘੋੜੇ ਦੀ ਸਵਾਰੀ ਕਰਨੀ ਸਿਖੋ ।

ਸੂਰਬੀਰ ਯੋਧਾ ਬਣੋ ।

ਗੁਰਦੁਆਰੇ ਵਿਚ ਸੁਰਤ ਇਕਾਗਰ ਕਰ ਕੇ ਬੈਠੋ ।

ਮਨ ਦੀ ਭਟਕਣ ਪ੍ਰਭੂ ਨਾਮ ਨਾਲ ਰੋਕੋ ।

Sri Satguru Jagjit Singh Ji eLibrary NamdhariElibrary@gmail.com

# ਪਾਠ ੧੪ - (पाठ – १४)



## ਕਨੌੜੇ ( ੌ ) ਵਾਲੇ ਸ਼ਬਦ

## कनौड़े ( ौ ) वाले शब्द

ਮੌ + ਤ = ਮੌਤ
मौ + त= मौत

ਫ਼ੌ + ਜ = ਫ਼ੌਜ
फौ+ ज= फौज

ਮੌ + ਜ = ਮੌਜ
मौ + ज = मौज

ਦੌ + ਲ + ਤ = ਦੌਲਤ
दौ + ल + त= दौलत

ਨੌ + ਕ + ਰ = ਨੌਕਰ
नौ+ क+ र= नौकर

ਕਿਸੇ ਦੀ ਮੌਤ ਵੇਲੇ ਨਾ ਰੋਵੋ , ਪਾਠ ਕਰੋ ।

ਫ਼ੌਜ ਵਿਚ ਭਰਤੀ ਹੋ ਕੇ ਸ਼ਸਤਰ ਚਲਾਣਾ ਸਿਖੋ ।

ਦੌਲਤ ਦੇ ਨਸ਼ੇ ਵਿਚ ਵਾਹਿਗੁਰੂ ਨਾ ਭੁੱਲੋ ।

ਤਾਬਿਆ ਬੈਠੇ ਸਿੱਖ ਲਈ ਕੌਲੀ ਵਿਚ ਪ੍ਰਸ਼ਾਦ ਰਖੋ ।

ਔਰਤ ਦਾ ਸਤਿਕਾਰ ਕਰੋ । ਮਖੌਲ ਨਾ ਕਰੋ ।

ਸੱਚਾ ਸੌਦਾ ਕਰੋ ।

ਗੁਰਸਿੱਖ ਦਾ ਮੁਕਾਬਲਾ ਕੌਣ ਕਰ ਸਕਦਾ ਹੈ !

ਕੀਰਤਨ ਸਿਖਣ ਦਾ ਸ਼ੌਕ ਚੰਗਾ ਹੈ ।

ਨਗਰ ਕੀਰਤਨਾਂ ਵਿਚ ਸ਼ਾਮਲ ਹੋਵੋ
ਤੇ ਰੌਣਕ ਵਿਚ ਵਾਧਾ ਕਰੋ ।

ਔਖ ਸੌਖ ਵਿਚ ਵਾਹਿਗੁਰੂ ਨਾਮ ਦਾ ਸਿਮਰਨ ਕਰੋ ।

ਸਿੱਖ ਕੌਮ ਇਕ ਬਹਾਦਰ ਕੌਮ ਹੈ ।

Sri Satguru Jagjit Singh Ji eLibrary NamdhariElibrary@gmail.com

# ਪਾਠ ੧੫-(पाठ – १५)



## ੳ ਅ ੲ ਦੀਆਂ ਲਗਾਂ-ਮਾਤਰਾਂ

## ऊड़ा ऐड़ा ईड़ी की मात्राऐं

**(1)** ਉ ਊ ਓ

| | | | | | |
|---|---|---|---|---|---|
| 1. | ਉਸ | ਉਛਾਲ | ਉਜਾੜ | ਉਦਾਸ | ਉਪਦੇਸ਼ |
| | उस | उछाल | उजाड़ | उदास | उपदेश |
| 2. | ਊਜ | ਊਤ | ਊਧਮ | ਊਲ | ਕਮਾਊ |
| | ऊज | ऊत | ऊधम | ऊल | कमाऊ |
| 3. | ਓਟ | ਓਸ | | ਓਹੋ | ਓਹਲੇ |
| | ओट | ओस | | ओहो | ओहले |

**(2)** ਆ ਐ ਔ

| | | | | | |
|---|---|---|---|---|---|
| 1. | ਆਹ | ਆਟਾ | ਆਗਰਾ | ਆਨਾ | ਆਦਤ |
| | आह | आटा | आगरा | आना | आदत |
| 2. | ਐਨ | ਐਨਕ | ਐਸ਼ | ਐਬੀ | |
| | ऐन | ऐनक | ऐश | ऐबी | |
| 3. | ਔਰਤ | ਔਸਤ | ਔਲਾਦ | ਔਕਾਤ | |
| | औरत | औसत | औलाद | औकात | |

**(3)** ਇ ਈ ਏ

| | | | | |
|---|---|---|---|---|
| 1. | ਇਸ | ਇਨਾਮ | ਇਲਾਜ | ਇਲਾਕਾ |
| | इस | इनाम | इलाज | इलाका |
| 2. | ਈਦ | ਈਸਾ | ਈਮਾਨ | ਈਸਾਈ |
| | ईद | ईसा | ईमान | ईसाई |
| 3. | | ਏਕੜ | ਏਕਤਾ | ਏਲਚੀ |
| | | एकड़ | एकता | एलची |

ਨੋਟ : ਅਧਿਆਪਕ ਬੱਚਿਆਂ ਨੂੰ ਕੰਠ ਕਰਾਵੇ ਕਿ ੳ ਅ ੲ ਨਾਲ ਸਿਰਫ ਉਪਰਲੀਆਂ ਤਿੰਨ ਤਿੰਨ ਮਾਤਰਾਂ ਹੀ ਲਗਦੀਆਂ ਹਨ ।

Sri Satguru Jagjit Singh Ji eLibrary NamdhariElibrary@gmail.com

# ਪਾਠ ੧੬-(पाठ – १६)

## ੧੬ ਪੰਜਾਬੀ ਦੀ ਟਿੱਪੀ (ੱ) ਬਿੰਦੀ (ਂ) ਅੱਧਕ(ੱ) ਦਾ ਪ੍ਰਯੋਗ

( ੰ ) ਟਿੱਪੀ :

ਨੋਟ -ਮੁਕਤੇ ਸਿਹਾਰੀ ਔਂਕੜ ਤੇ ਦੁਲੈਂਕੜੇ ਨਾਲ ਟਿੱਪੀ ਲਗਦੀ ਹੈ।

ਮੁਕਤਾ ( मुक्ता):

ਅੰਤ (अंत) ਸੰਤ (संत) ਰੰਗ (रंग) ਬੰਬ (बंब) ਬੰਦੂਕ (बंदूक)

ਸਿਹਾਰੀ (सिहारी) : ਸਿੰਘ (सिंघ) ਹਿੰਦ (हिंद) ਸਿੰਧ (सिंध)

ਔਂਕੜ (औंकड़) : ਸੁੰਦਰ (सुंदर) ਧੁੰਧ (धुंध)

ਦੁਲੈਂਕੜੇ ( दुलैंकडे) : ਕੂੰਜ (कूंज) ਗੂੰਜ (गूंज) ਪੂੰਜੀ (पूंजी)

ਨੋਟ : ਪੰਜਾਬੀ ਦੀ ਟਿੱਪੀ ( ੰ ) ਦੀ ਥਾਂ ਹਿੰਦੀ ਵਿਚ ਕੇਵਲ ਬਿੰਦੀ (ਂ) ਦਾ ਪ੍ਰਯੋਗ ਹੀ ਹੁੰਦਾ ਹੈ।

ਪੰਜ ਕਕਾਰ ਧਾਰਨ ਕਰਨੇ ਹਰ ਸਿੱਖ ਲਈ ਜ਼ਰੂਰੀ ਹਨ।

ਜੰਗ ਵਿਚ ਸਿੰਘਾਂ ਨੇ ਜੈਕਾਰਾ ਲਾਇਆ ਤੇ ਵੈਰੀ ਭੱਜ ਗਏ।

ਹਰ ਸਿੱਖ ਨੂੰ ਕੇਸਾਂ ਵਿਚ ਲਕੜੀ ਦਾ ਕੰਘਾ ਰੱਖਣਾ ਚਾਹੀਦਾ ਹੈ।

ਕਦੀ ਭੁੱਲ ਕੇ ਵੀ ਤੰਬਾਕੂ ਨਾ ਵਰਤੋ।

ਸ੍ਰੀ ਹਰਿਮੰਦਰ ਸਾਹਿਬ ਵਿਚ ਸਾਰਾ ਦਿਨ ਕੀਰਤਨ ਹੁੰਦਾ ਹੈ।

ਸਿੱਖ ਕੌਮ ਦੇ ਪੰਜ ਤਖ਼ਤ ਹਨ।

Sri Satguru Jagjit Singh Ji eLibrary NamdhariElibrary@gmail.com

# ਬਿੰਦੀ ( ਂ ) (बिंदी)



ਨੋਟ: ਮੁੱਕਤੇ , ਸਿਹਾਰੀ , ਔਂਕੜ ,ਦੂਲੈਕੜੇ ਤੋਂ ਬਿਨਾਂ ਹੋਰ ਸਾਰੀਆਂ ਲਗਾਂ - ਮਾਤਰਾਂ ਨਾਲ ਬਿੰਦੀ ਲਗਦੀ ਹੈ ।

| | | | | | |
|---|---|---|---|---|---|
| ਮਾਂ | ਜੀਂਦ | ਗੇਂਦ | ਬੈਂਡ | ਢੌਂਗ | ਸੌਂਫ |
| मां | जींद | गेंद | बैंड | ढौंग | सौंफ |

ਨੋਟ : ੳ ਨਾਲ ਬਿੰਦੀ ਲਗਦੀ ਹੈ । ਟਿੱਪੀ ਬਿਲਕੁਲ ਨਹੀਂ ਲਗਦੀ
ਉਂਗਲੀ (उंगली) ਊਂਘ (ऊंघ)

ਜਦੋਂ ਸਿੱਖ ਆਪਸ ਵਿਚ ਮਿਲਦੇ ਹਨ ਤਾਂ

ਫਤਹਿ ਬੁਲਾਂਦੇ ਹਨ ।

ਹੁਣ ਖਾਲਸਾ ਪੰਥ ਦੀ ਵਾਗਡੋਰ

ਪੰਜਾਂ ਪਿਆਰਿਆਂ ਦੇ ਹੱਥ ਵਿਚ ਹੈ ।

ਅਸੀਂ ਖੰਡੇ-ਬਾਟੇ ਦੀ ਪਾਹੁਲ ਛਕ ਕੇ ਹੀ ਸਾਂਝੇ ਪਰਿਵਾਰ

ਖਾਲਸਾ ਜਥੇਬੰਦੀ ਦੇ ਮੈਂਬਰ ਬਣ ਸਕਦੇ ਹਾਂ ।

ਸਿੱਖ ਬੱਚੇ ਹਮੇਸ਼ਾਂ ਸਿਰ 'ਤੇ ਦਸਤਾਰ ਸਜਾਉਂਦੇ ਹਨ ।

ਜੋ ਕੇਸਾਂ ਦਾ ਸਤਿਕਾਰ ਨਹੀਂ ਕਰਦਾ,

ਕੇਸ ਕਟਾਉਂਦਾ ਹੈ;

ਉਸ ਨੂੰ ਸਿੱਖ ਨਹੀਂ ਕਿਹਾ ਜਾ ਸਕਦਾ ।

Sri Satguru Jagjit Singh Ji eLibrary NamdhariElibrary@gmail.com

# ਅੱਧਕ ( ˇ ) ਦੀ ਵਰਤੋਂ



ਪੰਜਾਬੀ ਵਿਚ ਅੱਖਰਾਂ ਦੀ ਦੂਹਰੀ ਅਵਾਜ਼ ਪ੍ਰਗਟ ਕਰਨ ਲਈ ਅੱਧਕ ( ˇ ) ਵਰਤੀ ਜਾਂਦੀ ਹੈ ਪਰ ਹਿੰਦੀ ਵਿਚ ਅੱਧੇ ਅੱਖਰਾਂ ਦੀ ਵਰਤੋਂ ਕੀਤੀ ਜਾਂਦੀ ਹੈ।

| | | | | |
|---|---|---|---|---|
| ਬੱਚਾ | ਮੱਖੀ | ਮੱਛਰ | ਪੱਥਰ | ਬਿੱਲੀ |
| बच्चा | मक्खी | मच्छर | पत्थर | बिल्ली |

ਸੱਪ ਹੱਥ ਜੱਗ ਟੱਲੀ ਛੱਲੀ

ਦਿੱਲੀ ਜੁੱਤੀ ਚਿੱਟੀ ਪੱਤਾ ਨੱਕ

ਮੈਨੂੰ ਦਸ ਗੁਰੂ ਸਾਹਿਬਾਨ ਦੇ ਨਾਮ ਦੱਸ।

ਉੱਚੀ ਉੱਚੀ ਸ਼ਬਦ ਬੋਲ

ਤੇਰੀ ਅਵਾਜ਼ ਦਾ ਪਤਾ ਨਹੀਂ ਲੱਗਦਾ।

ਮੀਰ ਮਨੂੰ ਵੇਲੇ ਪੱਤਾ ਪੱਤਾ ਸਿੱਖਾਂ ਦਾ ਵੈਰੀ ਸੀ।

ਸੰਗਤ ਨੂੰ ਪੱਖਾ ਝੱਲ। ਤਕੜੀ ਵਿਚ ਆਟਾ ਤੋਲ।

ਤਕੜੀ ਕਮਾਈ ਕਰਨ ਲਈ

ਹੱਥ ਤੇ ਹੱਥ ਰੱਖ ਕੇ ਨਾ ਬੈਠ, ਉਦਮ ਕਰ।

ਰੱਸੇ ਨਾਲ ਲੱਕੜਾਂ ਬੰਨ੍ਹ। ਜੁੱਤੀ ਪਾ।

Sri Satguru Jagjit Singh Ji eLibrary NamdhariElibrary@gmail.com

## ਪਾਠ ੧੭ - (पाठ – १७)

# ਪੰਜਾਬੀ ਤੇ ਹਿੰਦੀ ਵਿਚ 'ਰ' ਦੀ ਵਰਤੋਂ



**1.** ਪੰਜਾਬੀ ਵਿਚ 'ਰ' ਪੂਰਾ ਤੇ ਪੈਰੀਂ ( ੍ਰ ) ਵਰਤਿਆ ਜਾਂਦਾ ਹੈ ।

| | | | | | |
|---|---|---|---|---|---|
| ਪੂਰਾ ਰ – | ਦਰ | ਕਰ | ਦਰਬਾਰ | ਸਰਕਾਰ | ਸਰਦਾਰ |
| पूरा र – | दर | कर | दरबार | सरकार | सरदार |

| | | | | |
|---|---|---|---|---|
| ਪੈਰੀਂ ਰ – | ਪ੍ਰੀਤ | ਪ੍ਰਣ | ਪ੍ਰੇਰਨਾ | ਸ਼੍ਰੇਣੀ |
| पैरीं र – | प्रीत | प्रण | प्रेरना | श्रेणी |

ਬੀਬਾ ਸਿੱਖ ਬੱਚਾ ਅੰਮ੍ਰਿਤ ਵੇਲੇ ਉਠਦਾ ਹੈ ।

ਅੰਮ੍ਰਿਤਧਾਰੀ ਗੁਰਸਿੱਖ ਲਈ

ਗਾਤਰੇ ਵਾਲੀ ਕ੍ਰਿਪਾਨ ਪਾਉਣੀ ਜ਼ਰੂਰੀ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ

ਪ੍ਰੇਮ ਨਾਲ ਮੱਥਾ ਟੇਕਣਾ ਚਾਹੀਦਾ ਹੈ ।

ਕੜਾਹ ਪ੍ਰਸ਼ਾਦਿ ਲੈਣ ਲੱਗਿਆਂ ਕਾਹਲੀ ਨਾ ਕਰੋ ।

2.ਹਿੰਦੀ ਵਿਚ ਪੂਰਾ ਰ , ਉਪੱਰ ਰ ਤੇ ਹੇਠਾਂ ਰ ਲਿਖੇ ਜਾਂਦੇ ਹਨ ।

| | | | | |
|---|---|---|---|---|
| ਪੂਰਾ ਰ- | ਹਰ | ਰੂਸ | ਰੇਸ਼ਮ | ਆਦਰ |
| पूरा र – | हर | रूस | रेशम | आदर |
| ਪੂਰਾ ਰ- | ਵਰਗ | ਸੂਰਜ | ਕਰਮ | ਅਰਥ |
| ऊपर र – | वर्ग | सूर्य | कर्म | अर्थ |
| ਹੇਠਾਂ ਰ - | ਪ੍ਰਭੂ | ਪ੍ਰਮਾਣ | ਪ੍ਰੇਤ | ਕ੍ਰਾਂਤੀ |
| नीचे र – | प्रभ | प्रमाण | प्रेत | क्रांति |

# ਪਾਠ ੧੮-(पाठ-१८)

## ਦੁਤ ਅੱਖਰ
## द्वित अक्षर

ਹਿੰਦੀ ਵਿਚ ਬਹੁਤ ਸਾਰੇ ਦੁਤ ਅਖੱਰਾਂ ਦੀ ਵਰਤੋਂ ਹੁੰਦੀ ਹੈ, ਪਰ ਪੰਜਾਬੀ ਵਿਚ ਸਿਰਫ਼ ਰ,ਵ,ਹ,ਹੀ ਅਖੱਰਾਂ ਦੇ ਹੇਠਾਂ ਲਿਖੇ ਜਾਂਦੇ ਹਨ। ਜਿਸ ਅੱਖਰ ਨਾਲ ਇਹਨਾਂ ਵਿਚੋਂ ਕੋਈ ਅੱਖਰ ਪੈਰ ਹੇਠ ਲੱਗਦਾ ਹੈ ਉਸ ਜੁੜਵੇਂ ਅੱਖਰ ਨਾਲ ਲੱਗਣ ਵਾਲੀ ਲਗ-ਮਾਤਰਾ ਪੈਰ ਅੱਖਰ ਨਾਲ ਬੋਲਦੀ ਹੈ ਜਿਵੇਂ ਕ੍ਰੋੜ, ਕ੍ਰਿਜ।

| | | | | | |
|---|---|---|---|---|---|
| ਰ- | ਪ੍ਰਭੂ | ਪ੍ਰੇਮ | ਪ੍ਰਿੰਸੀਪਲ | ਪ੍ਰਥਾ | ਗ੍ਰੰਥ |
| र- | प्रभू | प्रेम | प्रिंसीपल | प्रथा | ग्रंथ |
| | | ਸ੍ਰੇਸ਼ਟ | ਕ੍ਰੋਧ | ਪ੍ਰਸਤਾਵ | ਪ੍ਰੇਤ |
| | | श्रेष्ठ | क्रोध | प्रस्ताव | प्रेत |

**ਪ੍ਰਭੂ ਪ੍ਰਾਪਤੀ ਦਾ ਢੰਗ, ਪ੍ਰਭੂ ਦੀ ਖ਼ਲਕਤ ਨਾਲ ਪ੍ਰੇਮ ਕਰਨਾ ਹੈ।**

| | | | | | |
|---|---|---|---|---|---|
| ਪੈਰੀ ਵ- | | ਸ੍ਵਰ | | ਸ੍ਵਛ | |
| | | स्वर | | स्वचछ | |
| ਹੈ੍ | ਤ੍ਵਪ੍ਰਸਾਦਿ | | ਨਮਸਤ੍ਵੰ | | ਸ੍ਵੈਮਾਨ |
| ਪੈਰੀਂ ਹਾਹਾ - ਪੜ੍ਹ | ਗੜ੍ਹ | ਚੜ੍ਹ | ਦ੍ਰਿੜ੍ਹ | ਕੁੜ੍ਹਨਾ | |
| ह - पढ़ | गढ़ | चढ़ | दृढ़ | कुढ़ना | |
| ਪੈਰੀਂ ਗਗਾ -ਵਗ੍ਹ | ਨ੍ਹਾਉ | ਖੋਲ੍ਹ | ਕਾੜ੍ਹ | ਕਿਲ੍ਹਾ | |

ਸ਼ਰਾਬ ਪੀਣੀ ਸਿੱਖਾਂ ਵਾਸਤੇ ਬਿਲਕੁਲ ਮਨ੍ਹਾਂ ਹੈ।

ਗੁਰਬਾਣੀ ਪੜ੍ਹ, ਦ੍ਰਿੜ੍ਹ ਕਰ।

ਸ੍ਵੈਮਾਨ ਤੇ ਅਣਖ ਵਾਲਾ ਜੀਵਨ ਬਤੀਤ ਕਰ।

ਭਰਮ ਦੇ ਪਰਦੇ ਖੋਲ੍ਹ।

ਆਤਮਿਕ ਜੀਵਨ ਦੀ ਉਚਾਈ ਚੜ੍ਹ।

ਪ੍ਰਭੂ ਦੇ ਨਾਮ ਤੀਰਥ ਵਿਚ ਨ੍ਹਾਉਣਾ ਹੀ
ਅਸਲ ਤੀਰਥ ਇਸ਼ਨਾਨ ਹੈ।

ਹਿੰਦੀ ਵਿੱਚ ਕੁਝ ਸ਼ਬਦਾਂ ਵਿੱਚ ਅਖੱਰਾਂ ਦੇ ਉੱਪਰ ਵੀ ਅੱਧੇ 'ਰ' ਦੀ ਵਰਤੋਂ ਹੁੰਦੀ ਹੈ। ਜਿਵੇਂ:कर्म,धर्म,हर्ष, फर्द इत्यादि। ਪ੍ਰੰਤੂ ਗੁਰਮੁਖੀ ਲਿਖਤ ਵਿਚ ਇਸ ਪ੍ਰਕਾਰ ਦੇ 'ਰ' ਦੀ ਵਰਤੋਂ ਨਹੀਂ ਹੁੰਦੀ। ਗੁਰਮੁਖੀ ਵਿਚ ਧਰਮ ,ਕਰਮ, ਹਰਖ, ਫਰਦ, ਹੀ ਲਿਖਦੇ ਹਨ। ਇਵੇਂ ਹੀ ਗੁਰਮੁਖੀ ਲਿਖਤ ਵਿੱਚ 'ਰ' ਦੇ ਚਿੰਨ੍ਹ ਦੀ ਵਰਤੋਂ ਵੀ ਨਹੀਂ ਹੁੰਦੀ। ਸਗੋਂ 'ਰ' ਪੂਰਾ ਲਿਖੀਦਾ ਹੈ।

Sri Satguru Jagjit Singh Ji eLibrary NamdhariElibrary@gmail.com

# ਪਾਠ੧੯- (पाठ-१९)

## क्ष, त्र, ज्ञ, ऋ, श, ष

क्ष= क्+ष, त्र= त्+र, ज्ञ= ग्+अ

1. ਛਿਣ ਖੇਤਰ ਖਿਮਾਂ ਖੇਤਰਫਲ

क्ष – क्षण क्षेत्र क्षमा क्षेत्रफल

2. ਤਿਰਲੋਚਨ ਤਰੁਟੀ ਤ੍ਰਿਸੂਲ ਤ੍ਰਿਬੇਣੀ ਤ੍ਰਿਫਲਾ

त्रिलोचन त्रुटि त्रिशूल त्रिबेणी त्रिफला

3. ਗਿਆਨ ਗਿਆਤਾ ਗਿਆਨੀ

ज्ञ – ज्ञान ज्ञाता ज्ञानी

4. ਰਿਸ਼ੀ ਰੁੱਤ ਰਿਣ-(ਕਰਜ਼ਾ) ਰਿੱਧੀ

ऋषि ऋतु ऋण ऋद्धि

ਕਿਰਪਾਨ ਕ੍ਰਿਸ਼ੀ ਕਿਰਪਾ ਹਿਰਦਾ ਸ੍ਰਿਸ਼ਟੀ

कृपाण कृषि कृपा हृदय सृष्टि

ਨੋਟ : ਪੰਜਾਬੀ ਵਿਚ ਸਿਰਫ਼ ਇਕੋ ਸ਼ ਵਰਤਿਆ ਜਾਂਦਾ ਹੈ। ਹਿੰਦੀ ਵਿਚ ਇਸ ਲਈ ਦੋ ਵੱਖ ਵੱਖ ਅਖੱਰਾਂ ਦੀ ਵਰਤੋਂ ਕੀਤੀ ਜਾਂਦੀ ਹੈ।

श ਤੇ ष।

पंजाबी में केवल एक ਸ਼ प्रयुक्त किया जाता है,परन्तु हिन्दी में इस के लिए श और ष दो अक्षरों का प्रयोग किया जाता है

1 ਸ਼ਾਂਤੀ ਵਿਸ਼ਾਲ ਸ਼ਮਸ਼ਾਂਨ ਦ੍ਰਿਸ਼ ਸ਼ੁਧ ਮਸ਼ੀਨ

श – शान्ति विशाल शमशान दृश्य शुद्ध मशीन

ਵਰਖਾ ਪੁਰਸ਼ ਦੋਸ਼ ਰੋਸ ਹਾੜ ਨਿਸ਼ਕਾਮ

ष – वर्षा पुरूष दोष रोष आषाढ़ निष्काम

ਪੁਸ਼ਪ (ਫੁੱਲ) ਕ੍ਰਿਸ਼ੀ ਕ੍ਰਿਸ਼ਨਾ ਭਾਸ਼ਣ

पुष्प कृषि कृष्णा भाषण

ਵਿਸ਼ਿਸ਼ਟ ਵਿਸ਼ਲੇਸ਼ਣ ਵਿਸ਼ੇਸ਼ ਵਿਸ਼ੇਸ਼ਣ

श – ष – विशिष्ट विश्लेषण विशेष विशेषण

ਗੁਰਮੁਖੀ ਵਿਚ ਲਿਖਦੇ ਸਮੇਂ क्ष ਨੂੰ ਅਕਸਰ ਛ ਜਾਂ ਖ ਨਾਲ ਵਟਾ ਲੈਂਦੇ ਹਨ, ਜਿਵੇਂ लक्ष ਨੂੰ ਭੁੱਖ, ਲੱਖ, ਲੱਛ, ਲਛੱਣ ਵਿਚ।

Sri Satguru Jagjit Singh Ji eLibrary NamdhariElibrary@gmail.com

# ਪਾਠ ੨੦

## ਬੀਬਾ ਸਿੱਖ ਬੱਚਾ

1. ਬੀਬਾ ਸਿੱਖ ਬੱਚਾ ਅੰਮ੍ਰਿਤ ਵੇਲੇ ਉਠਦਾ ਹੈ। ਪਰਿਵਾਰ ਦੇ ਸਾਰੇ ਮੈਂਬਰਾਂ ਨੂੰ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ" ਬੁਲਾਉਂਦਾ ਹੈ।

2. ਦਾਤਨ ਕਰ ਕੇ ਇਸ਼ਨਾਨ ਕਰਦਾ ਹੈ। ਇਸ਼ਨਾਨ ਕਰ ਕੇ ਕੇਸਾਂ ਨੂੰ ਕੰਘਾ ਕਰਦਾ ਹੈ। ਫਿਰ ਦਸਤਾਰ ਸਜਾਉਂਦਾ ਹੈ। ਦਸਤਾਰ ਸਜਾ ਕੇ ਗੁਰਬਾਣੀ ਦਾ ਪਾਠ ਕਰਦਾ ਹੈ। ਫਿਰ ਗੁਰਦੁਆਰੇ ਜਾ ਕੇ ਮੱਥਾ ਟੇਕ ਕੇ ਕੀਰਤਨ ਸੁਣਦਾ ਹੈ।

3. ਘਰ ਆ ਕੇ ਨਾਸ਼ਤਾ ਕਰ ਕੇ ਸਕੂਲ ਜਾਂਦਾ ਹੈ। ਸਕੂਲ ਦੀ ਪੜ੍ਹਾਈ ਦਿਲ ਲਾ ਕੇ ਕਰਦਾ ਹੈ। ਸਕੂਲ ਤੋਂ ਸਿੱਧਾ ਵਾਪਸ ਘਰ ਆਉਂਦਾ ਹੈ। ਖੇਡਾਂ ਵਿਚ ਵੀ ਸਭ ਤੋਂ ਚੰਗਾ ਖਿਡਾਰੀ ਹੈ। ਕਦੀ ਕਿਸੇ ਨਾਲ ਲੜਦਾ ਨਹੀਂ। ਕਿਸੇ ਨੂੰ ਗਾਲ੍ਹਾਂ ਨਹੀਂ ਕੱਢਦਾ। ਹਰ ਕਿਸੇ ਨਾਲ ਮਿੱਠਾ ਬੋਲਦਾ ਹੈ। ਕਦੀ ਝੂਠ ਨਹੀਂ ਬੋਲਦਾ।

4. ਹਰ ਰੋਜ਼ ਗੁਰਬਾਣੀ ਦਾ ਪਾਠ ਤੇ ਸ਼ਬਦ ਯਾਦ ਕਰਦਾ ਹੈ। ਕਦੀ ਨੰਗੇ ਸਿਰ ਨਹੀਂ ਰਹਿੰਦਾ। ਹਰ ਸਮੇਂ ਕੇਸਾਂ ਦਾ ਸਤਿਕਾਰ ਕਰਦਾ ਹੈ। ਸ਼ਾਮ ਨੂੰ ਰਹਿਰਾਸ ਦਾ ਪਾਠ ਸਾਰੇ ਭੈਣ ਭਰਾਵਾਂ ਨਾਲ ਮਿਲ ਕੇ ਕਰਦਾ ਹੈ

5. ਸੌਣ ਸਮੇਂ ਸੋਹਿਲੇ ਦੀ ਬਾਣੀ ਪੜ੍ਹ ਕੇ ਸੌਂਦਾ ਹੈ। ਹਰ ਸਮੇਂ ਵਾਹਿਗੁਰੂ ਨੂੰ ਅੰਗ-ਸੰਗ ਸਮਝਦਾ ਹੈ। ਮਾਤਾ ਪਿਤਾ ਬੀਬੇ ਬੱਚੇ ਨੂੰ ਪਿਆਰ ਕਰਦੇ ਹਨ। ਅਜਿਹੇ ਬੀਬੇ ਬੱਚੇ 'ਤੇ ਗੁਰੂ ਜੀ ਵੀ ਪ੍ਰਸੰਨ ਹੁੰਦੇ ਹਨ। ਸਾਨੂੰ ਵੀ ਇਹੋ ਜਿਹੇ ਬੀਬੇ ਬੱਚੇ ਬਣਨਾ ਚਾਹੀਦਾ ਹੈ।

Sri Satguru Jagjit Singh Ji eLibrary NamdhariElibrary@gmail.com

# ਸਦਾ ਯਾਦ ਰੱਖੋ

1. ਸਿੱਖ ਨੇ ਕੇਵਲ ਇਕ ਅਕਾਲ-ਪੁਰਖ ਦਾ ਨਾਮ ਹੀ ਸਿਮਰਨਾ ਹੈ ਜੋ ਸਭ ਨੂੰ ਪੈਦਾ ਕਰਨ ਵਾਲਾ, ਪਾਲਣ ਵਾਲਾ ਅਤੇ ਮਾਰ ਸਕਣ ਦੇ ਸਮਰੱਥ ਹੈ।
2. ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਹੋਰ ਕਿਸੇ ਦੇਹਧਾਰੀ ਨੂੰ ਗੁਰੂ ਨਹੀਂ ਮੰਨਣਾ ਤੇ ਨਾ ਹੀ ਕਿਸੇ ਅੱਗੇ ਮੱਥਾ ਟੇਕਣਾ ਹੈ।
3. ਸਿੱਖ ਨੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰ ਕੇ ਵਾਹਿਗੁਰੂ ਦਾ ਸਿਮਰਨ ਕਰਨਾ ਹੈ ਤੇ ਫਿਰ ਗੁਰਬਾਣੀ ਦਾ ਪਾਠ (ਨਿਤਨੇਮ) ਕਰਨਾ ਹੈ।
4. ਗੁਰਬਾਣੀ ਦਾ ਪਾਠ ਕਰਨ ਸਮੇਂ ਕਾਹਲੀ ਨਹੀਂ ਕਰਨੀ। ਪਿਆਰ ,ਸਤਿਕਾਰ ਨਾਲ ਮਨ ਜੋੜ ਕੇ,ਸਮਝ ਵਿਚਾਰ ਕੇ, ਸ਼ੁਧ ਪਾਠ ਕਰਨਾ ਚਾਹੀਦਾ ਹੈ।
5. ਗੁਰਸਿੱਖ ਨੇ ਹਰ ਰੋਜ਼ ਗੁਰਦੁਆਰੇ ਜਾ ਕੇ ਕੀਰਤਨ,ਕਥਾ,ਸ੍ਰਵਣ ਕਰ ਕੇ ਲਾਹਾ ਲੈਣਾ ਹੈ। ਸਿੱਖ ਲਈ ਧਾਰਮਿਕ ਅਸਥਾਨ ਕੇਵਲ ਗੁਰਦੁਆਰਾ ਹੀ ਹੈ, ਹੋਰ ਕੋਈ ਨਹੀਂ।
6. ਸਿੱਖ ਨੇ ਆਪਸ ਵਿਚ ਮਿਲਣ ਸਮੇਂ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ' ਹੀ ਬੁਲਾਉਣੀ ਹੈ।
7. ਗੁਰਬਾਣੀ ਦੀਆਂ ਪੋਥੀਆਂ ,ਗੁਟਕਿਆਂ ਆਦਿ ਨੂੰ ਰੁਮਾਲ ਵਿਚ ਲਪੇਟ ਕੇ ਸਤਿਕਾਰ ਨਾਲ ਰੱਖਣਾ ਹੈ ਤੇ ਜੂਠੇ ਹੱਥ ਨਹੀਂ ਲਾਉਣੇ।
8. ਸਿੱਖ ਨੇ ਸਦਾ ਆਪਣਾ ਨਾਮ 'ਸਿੰਘ' ਜਾਂ 'ਕੌਰ' ਸ਼ਬਦ ਸਮੇਤ ਪੂਰਾ ਲਿਖਣਾ ਹੈ ਨਾਮ ਨਾਲ ਜ਼ਾਤ ਨਹੀਂ ਲਿਖਣੀ।
9. ਸਿੱਖ ਧਰਮ ਵਿੱਚ ਪ੍ਰਭੂ ਦੇ ਨਾਮ ਸਿਮਰਨ ਨੂੰ ਹੀ 'ਸੱਚਾ' ਤੀਰਥ ਮੰਨਿਆ ਗਿਆ ਹੈ। ਹੋਰ ਤੀਰਥ ਯਾਤਰਾ ਤੇ ਤੀਰਥ ਇਸ਼ਨਾਨਾਂ ਦੀ ਸਿੱਖ ਧਰਮ ਵਿੱਚ ਕੋਈ ਮਹੱਤਤਾ ਨਹੀਂ।
10. ਸਿੱਖ ਨੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕਰਨ ਜਾਣਾ ਹੈ ਤਾਂ ਕਿ ਸਿੱਖ ਇਤਿਹਾਸ ਦੀ ਜਾਣਕਾਰੀ ਹੋ ਸਕੇ ਤੇ ਸਿੱਖ ਆਪਣੇ ਬਹੁਮੁੱਲੇ ਵਿਰਸੇ ਤੋਂ ਜਾਣੂ ਹੋ ਸਕੇ।
11. ਸਿੱਖ ਨੇ ਕੁਸ਼ਤੀਆਂ ਤੇ ਹੋਰ ਖੇਡਾਂ ਵਿਚ ਵੱਧ-ਚੜ੍ਹ ਕੇ ਹਿੱਸਾ ਲੈਣਾ ਹੈ ਪਰ ਗੰਦੀਆਂ ਫ਼ਿਲਮਾਂ ਅਤੇ ਗੰਦੇ ਨਾਟਕਾਂ ਜਿਨ੍ਹਾਂ ਵਿਚ ਗੰਦੇ ਸੀਨ ਵਿਖਾਏ ਜਾਂਦੇ ਹਨ, ਤੋਂ ਪ੍ਰਹੇਜ਼ ਕਰਨਾ ਹੈ।
12. ਸਿੱਖ ਨੇ ਕਦੀ ਵੀ ਕਿਸੇ ਕਿਸਮ ਦਾ ਨਸ਼ਾ ( ਸ਼ਰਾਬ, ਭੰਗ, ਅਫੀਮ, ਚਰਸ, ਤਮਾਕੂ, ਸਿਗਰਟ, ਸਮੈਕ ) ਆਦਿ ਨਹੀਂ ਵਰਤਣਾ।
13. ਸਿੱਖ ਲੜਕੀਆਂ ਲਈ ਨੱਕ ,ਕੰਨ ਛੇਦਣਾ ਤੇ ਨੱਕ ਕੰਨ ਵਿਚ ਛੇਦਕ ਗਹਿਣੇ ਪਾਉਣੇ ਸਿੱਖ ਰਹਿਤ ਮਰਿਯਾਦਾ ਅਨੁਸਾਰ ਮਨ੍ਹਾਂ ਹੈ।
14. ਸਿੱਖ ਇਸਤਰੀਆਂ ਲਈ ਘੁੰਢ ਕੱਢਣਾ ਸਿੱਖ ਧਰਮ ਵਿਚ ਮਨ੍ਹਾਂ ਹੈ।

Sri Satguru Jagjit Singh Ji eLibrary NamdhariElibrary@gmail.com

15. ਸਿਖ ਮਰਦ ਜਾਂ ਇਸਤ੍ਰੀਆਂ ਲਈ ਨੰਗੇ ਸਿਰ ਬਜਾਰਾਂ ਵਿਚ ਘੁੰਮਣਾ ਅਤੇ ਨੰਗੇ ਸਿਰ ਰਹਿਣਾ ਮਨ੍ਹਾ ਹੈ। ਕੇਸਾਂ ਦੇ ਸਤਿਕਾਰ ਲਈ ਹਰ ਸਮੇਂ ਦਸਤਾਰ ਜਾਂ ਚੁੰਨੀ ਨਾਲ ਕੇਸ ਢੱਕ ਕੇ ਰੱਖਣੇ ਹਨ।

16. ਸਿਖ ਇਸਤ੍ਰੀਆਂ ਨੇ ਕਿਸੇ ਕਿਸਮ ਦਾ ਕੋਈ ਵਰਤ ਨਹੀ ਰਖਣਾ। ਕਰਵਾ ਚੌਥ, ਪੂਰਨਮਾਸ਼ੀ, ਮਸਿਆ ਆਦਿ ਦੇ ਵਰਤ ਰੱਖਣਾ ਨਿਰੋਲ ਮਨਮੱਤ ਹੈ।

17. ਸਿਖ ਨੇ ਕਦੀ ਸਰਾਧ ਨਹੀ ਕਰਨੇਂ ਅਤੇ ਨਾ ਹੀ ਸਰਾਧਾ ਵਿਚ ਹਿੱਸਾ ਲੈਣਾ ਹੈ।

18. ਸਿੱਖ ਵਾਸਤੇ ਸਾਰੇ ਹੀ ਦਿਨ ਚੰਗੇ ਹਨ। ਮਾੜੇ ਚੰਗੇ ਦਿਨਾਂ ਦੀ ਵਿਚਾਰ ਨਹੀਂ ਕਰਨੀ ਸੰਗਰਾਦ, ਮਸਿਆ, ਪੂਰਨਮਾਸ਼ੀ ਆਦਿ ਕੋਈ ਖਾਸ ਪਵਿੱਤਰ ਨਹੀਂ ਸਗੋਂ ਬਾਕੀ ਦਿਨਾਂ ਵਾਂਗ ਹੀ ਹਨ।

19. ਗੁਰਸਿੱਖ ਨੇ ਕਦੀ ਵੀ ਕਿਸੇ ਪੰਡਿਤ ਜਾਂ ਜੋਤਸ਼ੀ ਉਪਰ ਨਿਸ਼ਚਾ ਨਹੀਂ ਰਖਣਾ ਅਤੇ ਨਾ ਹੀ ਰਾਸ਼ੀ ਫਲ ਦੇ ਚੱਕਰ ਵਿਚ ਪੈਣਾ ਹੈ। ਜਨਮ ਸਮੇਂ ਜਨਮ ਕੁੰਡਲੀ ਨਹੀਂ ਬਣਵਾਉਣੀ ਤੇ ਵਿਆਹ ਸਮੇਂ ਸਾਹਾ ਨਹੀਂ ਕਢਵਾਉਣਾ।

20. ਸਿੱਖ ਨੇ ਕਿਸੇ ਮੂਰਤੀ ਦੀ ਪੂਜਾ ਨਹੀਂ ਕਰਨੀ। ਫੋਟੋ ਜਾਂ ਮੂਰਤੀ ਨੂੰ ਹਾਰ ਪਾਉਣੇ, ਧੂਪ ਦੇਣਾ, ਸਿੱਖ ਰਹਿਤ ਮਰਿਯਾਦਾ ਅਨੁਸਾਰ ਮਨ੍ਹਾਂ ਹੈ। ਗੁਰੂ ਸਾਹਿਬ ਦੀਆਂ ਪਰਚਲਿਤ ਤਸਵੀਰਾਂ ਅਸਲ ਤਸਵੀਰਾਂ ਨਹੀਂ ਹਨ ਤੇ ਨਾ ਹੀ ਗੁਰੂ ਸਾਹਿਬ ਦੀਆਂ ਫੋਟੋਆਂ ਜਾਂ ਤਸਵੀਰਾਂ ਜਾਂ ਮੂਰਤੀਆਂ ਬਣਾਉਣੀਆਂ ਹੀ ਚਾਹੀਦੀਆਂ ਹਨ।

21. ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪੀੜ੍ਹੇ ਨੂੰ ਮੁੱਠੀਆਂ ਭਰਨੀਆਂ, ਕੰਧਾਂ ਜਾਂ ਥੜਿਆਂ ਤੇ ਨੱਕ ਰਗੜਨਾ ਤੇ ਮੰਜੀ ਸਾਹਿਬ ਹੇਠਾਂ ਜਲ ਰਖਣਾ ਮਨਮੱਤ ਹੈ।

22. ਕਿਸੇ ਮਨੁੱਖ ਦਾ ਸਤਿਗੁਰਾਂ ਦੇ ਪ੍ਰਕਾਸ਼ ਸਮੇਂ ਸੰਗਤ ਵਿਚ ਗਦੇਲਾ ਲਾ ਕੇ ਬੈਠਣਾ ਮਨਮੱਤ ਹੈ।

23. ਕੀਰਤਨ ਕਰਨ ਸਮੇਂ ਗੁਰਬਾਣੀ ਤੋਂ ਬਾਹਰ ਦੀਆਂ ਮਨਘੜਤ ਕੇ ਵਾਧੂ ਤੁਕਾਂ ਲਾ ਕੇ ਧਾਰਨਾ ਲਾਉਣੀ ਮਨਮੱਤ ਹੈ।

24. ਸੰਗਤ ਵਿਚ ਇਕ ਵਕਤ ਇਕੋ ਗੱਲ ਹੋਣੀ ਚਾਹੀਦੀ ਹੈ। ਪਾਠ ਜਾਂ ਕੀਰਤਨ, ਕਥਾ ਜਾਂ ਵਖਿਆਨ। ਅਖੰਡ ਪਾਠ ਜਾਂ ਸਹਿਜ ਪਾਠ ਦੇ ਨਾਲ ਨਾਲ ਉਸੇ ਅਸਥਾਨ ਕੇ ਕੀਰਤਨ ਕਥਾ ਲੈਕਚਰ ਦੇ ਪ੍ਰੋਗਰਾਮ ਕਰਨੇ ਮਨਮੱਤ ਹੈ।

25. ਅਖੰਡ ਪਾਠ ਜਾਂ ਸਹਿਜ ਪਾਠ ਆਪ ਕਰਨਾ ਚਾਹੀਦਾ ਹੈ। ਜੇ ਆਪ ਨਾ ਕਰ ਸਕਦੇ ਹੋਈਏ ਤਾਂ ਕਿਸੇ ਸਿਆਣੇ ਤੋਂ ਕੋਲ ਬੈਠ ਕੇ ਸੁਣਨਾ ਜਰੂਰ ਚਾਹੀਦਾ ਹੈ। ਇਹ ਨਾ ਹੋਵੇ ਕਿ ਇੱਕਲਾ ਪਾਠੀ ਬੈਠਾ ਪਾਠ ਕਰਦਾ ਰਹੇ ਅਤੇ ਅਸੀਂ ਹੋਰ ਹੋਰ ਕੰਮਾਂ ਵਿਚ ਲੱਗੇ ਰਹੀਏ।

26. ਕੜ੍ਹਾਹ ਪ੍ਰਸ਼ਾਦ ਅਤੇ ਲੰਗਰ ਛਕਣ ਸਮੇਂ ਸਾਨੂੰ ਕਾਹਲੀ ਨਹੀਂ ਕਰਨੀ ਚਾਹੀਦੀ।

27. ਸੰਗਤ ਵਿਚ ਕੜ੍ਹਾਹ ਪ੍ਰਸ਼ਾਦ ਵਰਤਾਉਣ ਤੋਂ ਪੀਹਲਾਂ, ਪੰਜਾਂ ਪਿਆਰਿਆਂ ਦਾ ਗੱਫਾ ਕੱਢ ਕੇ ਵਖਰਾ ਵਰਤਾਉਣਾ ਚਾਹੀਦਾ ਹੈ। ਫਿਰ ਤਾਬਿਆਂ ਬੈਠੇ ਸਿੱਖ ਨੂੰ ਕੌਲ ਵਿਚ ਪਾ ਕੇ ਦੇਣਾ ਚਾਹੀਦਾ ਹੈ ਤਾਂ ਕਿ ਉਹ ਸੇਵਾ ਤੋਂ ਵਿਹਲਾ ਹੋ ਕੇ ਛਕ ਸਕੇ।ਫਿਰ ਸੰਗਤ ਨੂੰ ਵਰਤਾਉਣਾ ਚਾਹੀਦਾ ਹੈ।

28. ਅਰਦਾਸ ਹੋਣ ਸਮੇਂਸੰਗਤ ਵਿਚ ਸਾਰੇ ਇਸਤ੍ਰੀ ਪੁਰਸ਼ਾਂ ਨੂੰ ਹੱਥ ਜੋੜ ਕੇ ਖਲੋਣਾ ਚਾਹੀਦਾ ਹੈ।

29. ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਦੇ ਹੁਕਮਾਂ ਨੂੰ ਮੰਨ ਲੈਣਾ ਹੀ ਗੁਹੂ ਗਰੰਥ ਸਾਹਿਬ ਜੀ ਦਾ ਪੂਰਨ ਸਤਿਕਾਰ ਹੈ।

30. ਸਿੱਖ ਵਾਸਤੇ ਹੁਕਮ ਹੈ ਕਿ ਹਰ ਕਾਰਜ ਦੀ ਅਰੰਭਤਾ ਤੋਂ ਪਹਿਲਾਂ ਵਾਹਿਗੁਰੂ ਅੱਗੇ ਅਰਦਾਸ ਕਰੋ।

Sri Satguru Jagjit Singh Ji eLibrary NamdhariElibrary@gmail.com

"ਅਕਾਲ ਤਖ਼ਤ ਦੀ ਇਹ ਲਲਕਾਰ ।
ਸਾਬਤ ਸੂਰਤ ਸਿਰ ਦਸਤਾਰ।"

"ਆਗਿਆ ਭਈ ਅਕਾਲ ਕੀ, ਤਬੈ ਚਲਾਇਓ ਪੰਥ,
ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ"

ਰਹਿਣੀ ਰਹੈ ਸੋਈ ਸਿੱਖ ਮੇਰਾ ।
ਵਹ ਠਾਕੁਰ ਮੈਂ ਉਸ ਕਾ ਚੇਰਾ ॥

PL-0670

Sri Satguru Jagjit Singh Ji eLibrary NamdhariElibrary@gmail.com

"ਪੂਜਾ ਅਕਾਲ ਕੀ,
ਪਰਚਾ ਸ਼ਬਦ ਕਾ,
ਦੀਦਾਰ ਖਾਲਸੇ ਕਾ"

"ਕਿਰਤ ਕਰੋ,
ਨਾਮ ਜਪੋ,
ਵੰਡ ਛਕੋ"

"ਅੰਮ੍ਰਿਤ ਛਕੋ,
ਸਿੰਘ ਸਜੋ,
ਨਸ਼ੇ ਛੱਡੋ"

"ਗੁਰਮੁਖੀ ਸਿੱਖੋ,
ਗੁਰਮੁਖੀ ਲਿਖੋ,
ਗੁਰਮੁਖੀ ਪੜ੍ਹੋ"

Sri Satguru Jagjit Singh Ji eLibrary NamdhariElibrary@gmail.com